# ਧਾਰਮਿਕ ਗਿਆਨ

ਜਮਾਤ- ਦੂਸਰੀ



ਸਾਧ ਸੰਗਤ ਵਿੱਚ ਜਾ
ਕੇ ਭਜਨ ਕਰਨਾ,
ਬਾਣੀ ਪੜ੍ਹਨੀ,
ਬਾਣੀ ਪੜ੍ਹ ਕੇ
ਉਹਨੂੰ ਸਮਝ ਕੇ
ਉਹਦੇ ਅਨੁਸਾਰ
ਚੱਲਣ ਦੀ ਕੋਸ਼ਿਸ਼ ਕਰੋ।

ਉਪਦੇਸ਼
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

# ਧਾਰਮਿਕ ਗਿਆਨ

## ਜਮਾਤ- ਦੂਸਰੀ

## ਨਾਮਧਾਰੀ ਦਰਬਾਰ
### ਸ੍ਰੀ ਭੈਣੀ ਸਾਹਿਬ

ਪਹਿਲੀ ਵਾਰ- 2019
ਗਿਣਤੀ- 500

ਕੀਮਤ : 100/-

ਛਾਪਕ :
ਫੋਇਲ ਪ੍ਰਿੰਟਰਜ਼
ਗੋਬਿੰਦ ਨਗਰ, ਲੁਧਿਆਣਾ

ਪ੍ਰਕਾਸ਼ਕ :
ਨਾਮਧਾਰੀ ਦਰਬਾਰ
ਗੁਰਦੁਆਰਾ ਸ੍ਰੀ ਭੈਣੀ ਸਾਹਿਬ
ਲੁਧਿਆਣਾ, ਪੰਜਾਬ-141126

# ਦੋ ਸ਼ਬਦ

ਇਹ ਪਾਠ ਪੁਸਤਕਾਂ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਤਿਆਰ ਕੀਤੀਆਂ ਗਈਆਂ ਹਨ। ਇਸ ਪਿੱਛੇ ਮਨੋਰਥ ਬੱਚਿਆਂ ਨੂੰ ਗੁਰਬਾਣੀ, ਇਤਿਹਾਸ ਅਤੇ ਸ਼ੁਭ ਅਮਲਾਂ ਨਾਲ ਜੋੜਨਾ ਹੈ।

ਇਨ੍ਹਾਂ ਪਾਠ ਪੁਸਤਕਾਂ ਲਈ ਕੋਈ ਜ਼ਰੂਰੀ ਸੁਝਾਅ ਹੋਵੇ ਤਾਂ ਅਗਲੇ ਐਡੀਸ਼ਨ ਲਈ ਉਹਨਾਂ ਦਾ ਸੁਆਗਤ ਹੋਵੇਗਾ।

ਪ੍ਰਿੰ. ਸਤਵੰਤ ਕੌਰ

ਸੰਪ: 92125-94349

..............................

# ਤਤਕਰਾ

# ਜਪੁਜੀ ਸਾਹਿਬ

ੴ

ਸਤਿਨਾਮੁ ਕਰਤਾ ਪੁਰਖੁ

ਨਿਰਭਉ ਨਿਰਵੈਰੁ

ਅਕਾਲ ਮੂਰਤਿ ਅਜੂਨੀ ਸੈਭੰ

ਗੁਰ ਪ੍ਰਸਾਦਿ ॥

॥ ਜਪੁ ॥

ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥
ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥
ਚੁਪੈ ਚੁਪਿ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥
ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥

ਹੁਕਮੀ ਹੋਵਨਿ ਆਕਾਰ ਹੁਕਮ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥

ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥
ਗਾਵੈ ਕੋ ਦਾਤਿ ਜਾਣੈ ਨੀਸਾਣੁ ॥
ਗਾਵੈ ਕੋ ਗੁਣ ਵਡਿਆਈਆ ਚਾਰ ॥
ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥
ਗਾਵੈ ਕੋ ਸਾਜਿ ਕਰੇ ਤਨੁ ਖੇਹ ॥
ਗਾਵੈ ਕੋ ਜੀਅ ਲੈ ਫਿਰਿ ਦੇਹ ॥
ਗਾਵੈ ਕੋ ਜਾਪੈ ਦਿਸੈ ਦੂਰਿ ।
ਗਾਵੈ ਕੋ ਵੇਖੈ ਹਾਦਰਾ ਹਦੂਰਿ ॥
ਕਥਨਾ ਕਥੀ ਨ ਆਵੈ ਤੋਟਿ ॥
ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥
ਦੇਦਾ ਦੇ ਲੈਦੇ ਥਕਿ ਪਾਹਿ ॥
ਜੁਗਾ ਜੁਗੰਤਰਿ ਖਾਹੀ ਖਾਹਿ ॥
ਹੁਕਮੀ ਹੁਕਮੁ ਚਲਾਏ ਰਾਹੁ ॥
ਨਾਨਕ ਵਿਗਸੈ ਵੇਪਰਵਾਹੁ ॥੩॥

ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥
ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥
ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥

ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥

ਥਾਪਿਆ ਨ ਜਾਇ ਕੀਤਾ ਨ ਹੋਇ ॥
ਆਪੇ ਆਪਿ ਨਿਰੰਜਨੁ ਸੋਇ ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥
ਨਾਨਕ ਗਾਵੀਐ ਗੁਣੀ ਨਿਧਾਨੁ ॥
ਗਾਵੀਐ ਸੁਣੀਐ ਮਨਿ ਰਖੀਐ ਭਾਉ ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥
ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥
ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥
ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇੱਕ ਗੁਰ ਕੀ ਸਿਖ ਸੁਣੀ॥
ਗੁਰਾ ਇਕ ਦੇਹਿ ਬੁਝਾਈ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ੬॥

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥
ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥
ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥
ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥
ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥੭॥

ਸੁਣਿਐ ਸਿਧ ਪੀਰ ਸੁਰਿ ਨਾਥ॥ ਸੁਣਿਐ ਧਰਤਿ ਧਵਲ ਆਕਾਸ॥
ਸੁਣਿਐ ਦੀਪ ਲੋਅ ਪਾਤਾਲ॥ ਸੁਣਿਐ ਪੋਹਿ ਨ ਸਕੈ ਕਾਲੁ॥
ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੮॥

ਸੁਣਿਐ ਈਸਰੁ ਬਰਮਾ ਇੰਦੁ॥ ਸੁਣਿਐ ਮੁਖਿ ਸਾਲਾਹਣ ਮੰਦੁ॥
ਸੁਣਿਐ ਜੋਗ ਜੁਗਤਿ ਤਨਿ ਭੇਦ॥ ਸੁਣਿਐ ਸਾਸਤ ਸਿਮ੍ਰਿਤਿ ਵੇਦ॥
ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੯॥

ਸੁਣਿਐ ਸਤੁ ਸੰਤੋਖੁ ਗਿਆਨੁ॥ ਸੁਣਿਐ ਅਠਸਠਿ ਕਾ ਇਸਨਾਨੁ॥
ਸੁਣਿਐ ਪੜਿ ਪੜਿ ਪਾਵਹਿ ਮਾਨੁ॥ ਸੁਣਿਐ ਲਾਗੈ ਸਹਜਿ ਧਿਆਨੁ॥
ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੧੦॥

ਸੁਣਿਐ ਸਰਾ ਗੁਣਾ ਕੇ ਗਾਹ॥ ਸੁਣਿਐ ਸੇਖ ਪੀਰ ਪਾਤਿਸਾਹ॥
ਸੁਣਿਐ ਅੰਧੇ ਪਾਵਹਿ ਰਾਹੁ॥ ਸੁਣਿਐ ਹਾਥ ਹੋਵੈ ਅਸਗਾਹੁ॥
ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੧੧॥

# ਅਰਦਾਸ

ੴ

ਸ੍ਰੀ ਵਾਹਿਗੁਰੂ ਜੀ ਕੀ ਫਤੇ ॥

ਸ੍ਰੀ ਭਗਉਤੀ ਜੀ ਸਹਾਇ ॥ ਪਾਤਸ਼ਾਹੀ ੧੨ਵੀਂ ॥

ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈ ਧਿਆਇ ॥ ਫਿਰਿ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ ॥ਅਰਜਨ ਹਰਿਗੋਬਿੰਦ ਨੂ, ਸਿਮਰੌ ਸ੍ਰੀ ਹਰਿ ਰਾਇ ॥ ਸ੍ਰੀ ਹਰਿਕ੍ਰਿਸ਼ਨ ਧਿਆਈਐ, ਜਿਸੁ ਡਿਠੇ ਸਭ ਦੁਖੁ ਜਾਇ ॥ ਤੇਗ ਬਹਾਦਰ ਸਿਮਰੀਐ, ਘਰਿ ਨਉ ਨਿਧਿ ਆਵੈ ਧਾਇ ॥ਸਭ ਥਾਈਂ ਹੋਇ ਸਹਾਇ॥ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਭ ਥਾਈਂ ਹੋਇ ਸਹਾਇ ॥ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਸਿਮਰੀਐ ਜਿਨ ਮਾਰਗ ਦੀਆ ਬਤਾਇ ॥ ਅਕਾਲ ਪੁਰਖ ਅੰਤਰਜਾਮੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਜਿਨ ਜਮ ਤੇ ਲੀਆ ਛਡਾਇ ॥ ਜੋਤਿ ਕਾ ਜਾਮਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸਿਮਰੀਐ ਜਿਨ ਟੁੱਟੀ ਲਈ ਮਿਲਾਇ ॥ ਵੱਡੇ ਪ੍ਰਤਾਪ ਵਾਲੇ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮਰੀਐ ਜਿਨ੍ਹਾਂ ਕਲਜੁਗ ਵਿਚ ਸੁੱਚ-ਸੋਧ, ਨਾਮ-ਬਾਣੀ ਦਾ ਪ੍ਰਵਾਹ ਦਿੱਤਾ ਚਲਾਇ ॥ ਸਰਬ ਕਲਾ ਸਮਰੱਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਿਮਰੀਐ ਜਿਨ ਕੀ ਮਹਿਮਾ ਕਹੀ ਨ ਜਾਇ ॥ ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਸਭ ਥਾਈਂ ਹੋਹੁ ਸਹਾਇ॥

ਗੁਰੂ ਜੀ ਕੇ ਚਾਰ ਸਾਹਿਬਜ਼ਾਦੇ, ਪੰਜ ਪਿਆਰੇ, ਚਾਲੀ ਮੁਕਤੇ, ਅੱਸੀ ਸ਼ਹੀਦ, ਬੇਅੰਤ ਸ਼ਹੀਦਾਂ ਦੀ ਕਮਾਈ ਦਾ ਧਿਆਨ ਧਰਕੇ ਆਪ ਜੀ ਦਾ ਪਵਿੱਤਰ ਨਾਮ ਚਿੱਤ ਆਵੇ। ਸਤਿਗੁਰੂ ਸੱਚੇ ਪਾਤਸ਼ਾਹ ਜੀ, ਅਸੀਂ ਸਦਾ ਭੁਲਣਹਾਰ ਹਾਂ । ਆਪ ਸਦਾ ਬਖ਼ਸ਼ਿੰਦ ਹੋ । ਦਰੋਂ ਘਰੋਂ ਸਿੱਖੀ ਸਿਦਕ ਬਖਸ਼ੋ, ਬੇਮੁਖ ਹੋ ਕੇ ਨਾ ਮਰੀਏ, ਧਰਤੀ ਤੇ ਧਰਮ ਵਰਤਾਓ। ਮਹਾਂ ਮਲੇਛ ਦਾ ਨਾਸ ਕਰੋ, ਸੰਤ ਖਾਲਸੇ ਦਾ ਪ੍ਰਕਾਸ਼ ਕਰੋ, ਗਊ ਗਰੀਬ ਦੇ ਕਸ਼ਟ ਨੂੰ ਦੂਰ ਕਰੋ, ਕੁਲ ਸ੍ਰਿਸ਼ਟੀ ਆਪ ਜੀ ਦਾ ਨਾਮ ਜਪੇ, ਕੋਈ ਦੁਖੀ ਹੋਵੇ ਹੀ ਨਾ । ਸਤਿਗੁਰੂ ਰਾਮ ਸਿੰਘ ਜੀ ਸਾਡੀ ਪ੍ਰਾਰਥਨਾ ਹੈ ਆਪ ਜੀ ਦੇ ਚਰਨਾਂ ਵਿੱਚ ਸਾਡਾ ਧਰਮ ਬਣਿਆ ਰਹੇ। ਦੀਨਾ ਬੰਧੂ ਸਤਿਗੁਰੂ ਸੱਚੇ ਪਾਤਸ਼ਾਹ ਆਪ ਜੀ ਦੀ ਕ੍ਰਿਪਾ ਨਾਲ ਆਪ ਦੇ ਦਰਸ਼ਨਾਂ ਨਮਿਤ ਆਪ ਦੇ ਪਵਿੱਤਰ ਨਾਮ ਦਾ ਸਿਮਰਨ ਕਰਨ ਲੱਗੇ/ਲੱਗਾ ਹਾਂ । ਮਨ ਦੀ ਇਕਾਗਰਤਾ ਬਖ਼ਸ਼ੋ । ❁(ਪਾਠ ਕੀਤਾ ਹੈ, ਪਾਠ ਕਰਦਿਆਂ ਤੁਕ, ਅੱਖਰ, ਲਗ, ਕੰਨਾ ਵਾਧਾ ਘਾਟਾ ਪੜ੍ਹਿਆ ਬਖਸ਼ ਲੈਣਾ, ਬਾਣੀ ਸੱਚਖੰਡ ਪ੍ਰਵਾਨ ਕਰਨੀ।) ਨਾ ਵਿਸਰੋ ਨਾ ਵਿਸਾਰੋ, ਰੱਖ ਲਉ ਬਖਸ਼ ਲਉ । ਦੇਹ ਕਰਕੇ ਦਿਉ ਦਿਦਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਮ ਚੜ੍ਹਦੀ ਕਲਾ, ਆਪ ਜੀ ਦੇ ਭਾਣੇ ਸਰਬੱਤ ਦਾ ਭਲਾ ।

ਜੋ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ।

❁ ਅਰਦਾਸ ਜਿਸ ਮਨੋਰਥ ਲਈ ਹੋਵੇ ਉਸ ਬਾਬਤ ਸ਼ਬਦ ਇਥੇ ਆਖੇ ਜਾਣ।

# ਵਲੀ ਕੰਧਾਰੀ

ਸਤਿਗੁਰੂ ਨਾਨਕ ਦੇਵ ਜੀ, ਭਾਈ ਬਾਲੇ ਤੇ ਭਾਈ ਮਰਦਾਨੇ ਸਮੇਤ ਹਸਨ ਅਬਦਾਲ ਪਹੁੰਚੇ । ਭਾਈ ਮਰਦਾਨੇ ਨੂੰ ਬੜੀ ਪਿਆਸ ਲੱਗੀ, ਨੇੜੇ ਤੇੜੇ ਪਾਣੀ ਨਹੀਂ ਸੀ ।

ਕੇਵਲ ਇਕ ਪਹਾੜੀ ਦੇ ਉਪਰ ਚਸ਼ਮਾ ਸੀ । ਵਲੀ ਕੰਧਾਰੀ ਨੇ ਉਹ ਪਾਣੀ ਤਲਾਅ ਵਿੱਚ ਭਰ ਰੱਖਿਆ ਸੀ । ਪਰ ਹੰਕਾਰੀ ਵਲੀ ਕੰਧਾਰੀ ਨੇ ਪਾਣੀ ਦੇਣ ਤੋਂ ਨਾਂਹ ਕਰ ਦਿੱਤੀ ਕਿ ਤੂੰ ਹਿੰਦੂ ਗੁਰੂ ਨਾਲ ਕਿਉਂ ਰਹਿੰਦਾ ਹੈਂ । ਸਤਿਗੁਰੂ ਜੀ ਨੇ ਮਰਦਾਨੇ ਨੂੰ ਫਿਰ ਭੇਜਿਆ । ਵਲੀ ਕੰਧਾਰੀ ਨੇ ਪਾਣੀ ਫਿਰ ਵੀ ਨਾ ਦਿੱਤਾ ਸਗੋਂ ਡੰਡੇ ਨਾਲ ਮਾਰਨ ਲੱਗਾ ।ਭਾਈ ਮਰਦਾਨਾ ਵਾਪਸ ਆ ਗਿਆ ।



ਸਤਿਗੁਰੂ ਜੀ ਨੇ ਕਿਰਪਾ ਕੀਤੀ, ਇਕ ਛੋਟਾ ਜਿਹਾ ਪੱਥਰ ਚੁੱਕਣ ਤੇ ਪਾਣੀ ਦਾ ਚਸ਼ਮਾ ਫੁੱਟ ਪਿਆ । ਮਰਦਾਨੇ ਨੇ ਰੱਜ ਕੇ ਪਾਣੀ ਪੀਤਾ ਅਤੇ ਇਸ਼ਨਾਨ ਵੀ ਕਰ ਲਿਆ । ਗੁਰੂ ਜੀ ਨੇ ਤਲਾਅ ਦਾ ਸਾਰਾ ਪਾਣੀ ਥੱਲੇ ਖਿੱਚ ਲਿਆ । ਵਲੀ ਕੰਧਾਰੀ ਨੇ ਗੁੱਸੇ ਵਿਚ ਇਕ ਵੱਡਾ ਪੱਥਰ ਉਪਰੋਂ ਹੇਠਾਂ ਰੇੜ੍ਹ ਦਿੱਤਾ ।ਭਾਈ ਮਰਦਾਨਾ ਡਰਿਆ, ਪਰ ਸਤਿਗੁਰੂ ਜੀ ਨੇ ਆਪਣੇ ਹੱਥ ਦੇ ਪੰਜੇ ਨਾਲ ਉਹ ਪੱਥਰ ਰੋਕ ਲਿਆ । ਪੱਥਰ ਵਿਚ ਪੰਜਾ ਛਪ ਗਿਆ ।

ਵਲੀ ਕੰਧਾਰੀ ਫਿਰ ਥੱਲੇ ਗੁਰੂ ਜੀ ਕੋਲ ਆਇਆ । ਸਤਿਗੁਰੂ ਜੀ ਤੋਂ ਮਾਫ਼ੀ ਮੰਗੀ । ਸਤਿਗੁਰੂ ਜੀ ਨੇ ਸੇਵਾ ਕਰਨ ਦਾ ਅਤੇ ਨੇਕ ਨੀਅਤ ਰੱਖਣ ਦਾ ਉਪਦੇਸ਼ ਦਿੱਤਾ । ਇਸ ਜਗ੍ਹਾ ਗੁਰਦੁਆਰਾ ਪੰਜਾ ਸਾਹਿਬ ਬਣਿਆ ਹੋਇਆ ਹੈ ।

1. ਹੇਠ ਲਿਖੇ ਪ੍ਰਸ਼ਨਾਂ ਦੇ ਉੱਤਰ ਦੱਸੋ:-

ੳ) ਕਿਸ ਨੂੰ ਪਿਆਸ ਲੱਗੀ ?

ਅ) ਵਲੀ ਕੰਧਾਰੀ ਨੇ ਪਾਣੀ ਦੇਣ ਤੋਂ ਨਾਂਹ ਕਿਉਂ ਕਰ ਦਿੱਤੀ ?

ੲ) ਮਰਦਾਨਾ ਕਿਉਂ ਡਰਿਆ ?

2. ਖਾਲੀ ਥਾਂ ਭਰੋ:-

ੳ) ਪਹਾੜੀ ਉੱਪਰ ਪਾਣੀ ਦਾ ਇੱਕ ______ ਸੀ ।

ਅ) ਗੁਰੂ ਨਾਨਕ ਦੇਵ ਜੀ ਦਾ ਇਸ ਪੱਥਰ ਉੱਪਰ ______ ਛਪ ਗਿਆ ।

ੲ) ਇਸ ਜਗ੍ਹਾ ਗੁਰਦੁਵਾਰਾ ______ ਬਣਿਆ ਹੋਇਆ ਹੈ ।

# ਭਾਈ ਰਾਇ ਸਿੰਘ

ਭਾਈ ਰਾਇ ਸਿੰਘ ਸਤਿਗੁਰੂ ਰਾਮ ਸਿੰਘ ਜੀ ਦਾ ਬਹੁਤ ਪਿਆਰਾ ਅਤੇ ਸ਼ਰਧਾਵਾਨ ਸਿੱਖ ਸੀ । ਉਹ ਸਤਿਗੁਰੂ ਜੀ ਦਾ ਹਰ ਹੁਕਮ ਮੰਨਣ ਲਈ ਤਿਆਰ ਰਹਿੰਦਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖੀ ਸੰਭਾਲ ਲਈ ਹਜ਼ੂਰ ਸਾਹਿਬ ਤੋਂ ਮਰਿਆਦਾ ਲਿਆਉਣ ਲਈ ਰਾਇ ਸਿੰਘ ਨੂੰ ਹੁਕਮ ਕੀਤਾ । ਭਾਈ ਰਾਇ ਸਿੰਘ ਜੀ ਨੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਭੈਣੀ ਸਾਹਿਬ ਤੋਂ ਪੈਦਲ ਯਾਤਰਾ ਆਰੰਭ ਕੀਤੀ ।ਰਸਤੇ ਦੇ ਵਿੱਚ ਉਹਨਾਂ ਨੂੰ ਇਕ ਸਾਥੀ



ਮਿਲਿਆ ਜੋ ਉਹਨਾਂ ਦੇ ਨਾਲ ਹੀ ਤੁਰ ਪਿਆ । ਅਸਲ ਵਿੱਚ ਉਹ ਇੱਕ ਠੱਗ ਸੀ ਤੇ ਭਾਈ ਰਾਇ ਸਿੰਘ ਨੂੰ ਮੌਕਾ ਮਿਲਣ ਤੇ ਲੁੱਟਣਾ ਚਾਹੁੰਦਾ ਸੀ । ਜੰਗਲ ਵਿਚ ਤੁਰਦਿਆਂ ਤੁਰਦਿਆਂ ਰਾਤ ਹੋ ਗਈ, ਰੁੱਖ ਥੱਲੇ ਅਰਾਮ ਕਰਨ ਲੱਗੇ। ਭਾਇ ਰਾਇ ਸਿੰਘ ਨਾਮ ਸਿਮਰਨ ਦਾ ਬਹੁਤ ਅਭਿਆਸੀ ਸੀ ।

ਪਹਿਲਾਂ ਉਸਨੇ ਆਸਣ ਵਿਛਾਇਆ, ਨਾਮ ਸਿਮਰਨ ਕਰਕੇ ਅਰਦਾਸ ਕੀਤੀ ਅਤੇ ਫਿਰ ਉਸਨੂੰ ਨੀਂਦ ਆ ਗਈ । ਕੁਝ ਦੇਰ ਬਾਅਦ ਸ਼ੇਰ ਦੇ ਦਹਾੜਨ ਦੀ ਆਵਾਜ਼ ਨਾਲ ਰਾਇ ਸਿੰਘ ਦੀ ਨੀਂਦ ਖੁੱਲ੍ਹ ਗਈ। ਉਸਨੇ ਦੇਖਿਆ ਕਿ ਸ਼ੇਰ ਨੇ ਇੱਕ ਝਪਟੇ ਨਾਲ ਹੀ ਉਸਦੇ ਸਾਥੀ ਨੂੰ ਮਾਰ ਦਿੱਤਾ ਹੈ। ਉਹ ਡਰਿਆ ਨਹੀਂ, ਸਗੋਂ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਹੱਥ ਜੋੜ ਕੇ ਆਪਣੇ ਬਚਾਅ ਲਈ ਅਰਦਾਸ ਕੀਤੀ । ਸਤਿਗੁਰੂ ਰਾਮ ਸਿੰਘ ਜੀ ਆਪਣੇ ਸਿੱਖ ਦੀ ਪੁਕਾਰ ਸੁਣ ਕੇ ਓਸੇ ਵੇਲੇ ਆਪਣੀ ਘੋੜੀ ਤੇ ਸਵਾਰ ਹੋ ਕੇ ਪ੍ਰਗਟ ਹੋਏ ਅਤੇ ਆਪਣੇ ਸਿੱਖ ਦੀ ਸ਼ੇਰ ਤੋਂ ਰੱਖਿਆ ਕੀਤੀ । ਭਾਈ ਰਾਇ ਸਿੰਘ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਕੇ ਬਹੁਤ ਖੁਸ਼ ਹੋਇਆ । ਹਜ਼ੂਰ ਸਾਹਿਬ ਤੋਂ ਮਰਿਆਦਾ ਲਿਆ ਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਸੌਂਪੀ ਅਤੇ ਉਹਨਾਂ ਦਾ ਹੁਕਮ ਪੂਰਾ ਕੀਤਾ ।

ਪ੍ਰਸ਼ਨ:-

1. ਭਾਈ ਰਾਇ ਸਿੰਘ ਕੌਣ ਸੀ ?

2. ਸਤਿਗੁਰੂ ਰਾਮ ਸਿੰਘ ਜੀ ਨੇ ਹਜ਼ੂਰ ਸਾਹਿਬ ਤੋਂ ਮਰਿਆਦਾ ਲਿਆਉਣ ਲਈ ਕਿਸ ਨੂੰ ਹੁਕਮ ਕੀਤਾ ?

3. ਭਾਈ ਰਾਇ ਸਿੰਘ ਦੀ ਯਾਤਰਾ ਵਿੱਚ ਰਾਤ ਹੋਣ ਤੇ ਕੀ ਹੋਇਆ ?

4. ਭਾਈ ਰਾਇ ਸਿੰਘ ਨੇ ਆਪਣੇ ਬਚਾਅ ਲਈ ਕਿਸਨੂੰ ਪੁਕਾਰਿਆ ?

5. ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਿੱਖ ਦੀ ਰੱਖਿਆ ਕਿਵੇਂ ਕੀਤੀ ?

# ਭਗਤ ਪ੍ਰਹਿਲਾਦ

ਪ੍ਰਹਿਲਾਦ ਇੱਕ ਛੋਟਾ ਬੱਚਾ ਸੀ । ਉਹ ਭਗਵਾਨ ਵਿਸ਼ਨੂੰ ਦਾ ਬਹੁਤ ਵੱਡਾ ਭਗਤ ਸੀ। ਉਸਦਾ ਪਿਤਾ ਹਰਨਾਖ਼ਸ਼ ਇੱਕ ਬਹੁਤ ਵੱਡਾ ਰਾਜਾ ਸੀ। ਹੰਕਾਰੀ ਸੁਭਾਅ ਹੋਣ ਕਰ ਕੇ ਜਨਤਾ ਤੋਂ



ਆਪਣੀ ਪੂਜਾ ਕਰਵਾਉਂਦਾ ਸੀ। ਉਸ ਦੇ ਪਿਤਾ ਨੂੰ ਇਹ ਗੱਲ ਬਿਲਕੁਲ ਪਸੰਦ ਨਹੀਂ ਆਈ ਕਿ ਉਸ ਦਾ ਬੇਟਾ ਪ੍ਰਹਿਲਾਦ, ਭਗਵਾਨ ਵਿਸ਼ਨੂੰ ਦੀ ਪੂਜਾ ਕਰਦਾ ਹੈ । ਉਸਨੇ ਆਪਣੇ ਬੇਟੇ ਨੂੰ ਸਮਝਾਇਆ ਕਿ ਉਹ ਵਿਸ਼ਨੂੰ ਦੀ ਪੂਜਾ ਨਾ ਕਰੇ ਬਲਕਿ ਆਪਣੇ ਪਿਤਾ ਹਰਨਾਖ਼ਸ਼ ਦੀ ਪੂਜਾ ਕਰੇ ।

ਇਸ ਗੱਲ ਦਾ ਪ੍ਰਹਿਲਾਦ ਤੇ ਕੋਈ ਅਸਰ ਨਾ ਹੋਇਆ ਕਿਉਂਕਿ ਉਸ ਦੇ ਤਨ-ਮਨ ਵਿੱਚ ਭਗਵਾਨ ਵਿਸ਼ਨੂੰ ਦਾ ਵਾਸ ਸੀ । ਉਸ ਨੇ ਆਪਣੇ ਪਿਤਾ ਦੀ ਗੱਲ ਨਾ ਮੰਨੀ।

ਪਿਤਾ ਹਰਨਾਖ਼ਸ਼ ਆਪਣੇ ਬੇਟੇ ਪ੍ਰਹਿਲਾਦ ਨੂੰ ਸਬਕ ਸਿਖਾਉਣਾ ਚਾਹੁੰਦਾ ਸੀ । ਉਸ ਨੇ ਪ੍ਰਹਿਲਾਦ ਨੂੰ ਕਦੇ ਪਾਣੀ ਵਿੱਚ ਸੁੱਟਿਆ ਤੇ ਕਦੇ ਪਹਾੜੀ ਤੋਂ ਸੁੱਟਿਆ ਮਗਰ ਪ੍ਰਹਿਲਾਦ ਦਾ ਕੁਝ ਨਾ ਵਿਗਾੜ ਸਕਿਆ । ਭਗਵਾਨ ਵਿਸ਼ਨੂੰ ਉਸ ਦੀ ਹਮੇਸ਼ਾ ਰੱਖਿਆ ਕਰਦੇ ਰਹੇ । ਹਾਰ ਕੇ ਹਰਨਾਖ਼ਸ਼ ਨੇ ਆਪਣੀ ਭੈਣ ਹੋਲਿਕਾ ਨੂੰ ਬੁਲਾਇਆ, ਜਿਸ ਕੋਲ ਅਜਿਹੀ ਚਾਦਰ ਸੀ ਜਿਸ ਨੂੰ ਅੱਗ ਸਾੜ ਨਹੀਂ ਸੀ ਸਕਦੀ। ਅੱਗ ਬਾਲੀ ਗਈ ਹੋਲਿਕਾ ਚਾਦਰ ਦੀ ਬੁੱਕਲ ਮਾਰ ਪ੍ਰਹਿਲਾਦ ਨੂੰ ਲੈ ਕੇ ਅੱਗ ਵਿੱਚ ਬੈਠ ਗਈ । ਹੋਲਿਕਾ ਦੀ ਚਾਦਰ ਭਗਵਾਨ ਦੀ ਕਿਰਪਾ ਨਾਲ ਪ੍ਰਹਿਲਾਦ ਉੱਤੇ ਪੈ ਗਈ, ਹੋਲਿਕਾ ਸੜ ਗਈ ਪ੍ਰਹਿਲਾਦ ਹੱਸਦਾ ਹੋਇਆ ਅੱਗ ਤੋਂ ਬਾਹਰ ਆ ਗਿਆ।

ਹੰਕਾਰੀ ਬੰਦੇ ਦੀ ਹਮੇਸ਼ਾ ਹਾਰ ਹੁੰਦੀ ਹੈ ਅਤੇ ਭਗਵਾਨ ਦੀ ਭਗਤੀ ਕਰਨ ਵਾਲਾ ਸਦਾ ਜਿੱਤਦਾ ਹੈ।

ਪ੍ਰਸ਼ਨ:-

1. ਪ੍ਰਹਿਲਾਦ ਕੌਣ ਸੀ ਅਤੇ ਉਸਦੇ ਪਿਤਾ ਦਾ ਕੀ ਨਾਂ ਸੀ ?

2. ਪ੍ਰਹਿਲਾਦ ਦੇ ਪਿਤਾ ਦਾ ਸੁਭਾਅ ਕਿਹੋ ਜਿਹਾ ਸੀ ?

3. ਪ੍ਰਹਿਲਾਦ ਕਿਸਦੀ ਪੂਜਾ ਕਰਦਾ ਸੀ ?

4. ਹਰਨਾਖ਼ਸ਼ ਨੇ ਕੀ ਕੀਤਾ ਜਦੋਂ ਉਸਨੂੰ ਸੂਚਨਾ ਮਿਲੀ ਕਿ ਉਸ ਦਾ ਪੁੱਤਰ ਉਸ ਨੂੰ ਛੱਡ ਕੇ ਕਿਸੇ ਹੋਰ ਦੇਵਤੇ ਦੀ ਪੂਜਾ ਕਰਦਾ ਹੈ ?

5. ਹੋਲਿਕਾ ਕੌਣ ਸੀ ? ਜਦੋਂ ਉਹ ਪ੍ਰਹਿਲਾਦ ਨੂੰ ਲੈ ਕੇ ਅੱਗ ਵਿੱਚ ਬੈਠੀ ਤਾਂ ਕੀ ਹੋਇਆ?

# ਸੇਵਾ ਦੀ ਜਾਚ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੇਵਾ ਕਰਨ ਵਾਲੇ ਤੇ ਬਹੁਤ ਪ੍ਰਸੰਨ ਹੁੰਦੇ ਸਨ । ਛੋਟੀ ਉਮਰੇ ਬੇਅੰਤ ਜੀ ਦੇ ਰੂਪ ਵਿੱਚ ਆਪ ਜੀ ਬੜੀ ਸੇਵਾ ਕਰਦੇ ਸਨ ।

ਇੱਕ ਵਾਰ ਬੇਅੰਤ ਜੀ ਨੂੰ ਸ੍ਰੀ ਭੈਣੀ ਸਾਹਿਬ ਸਾਧ ਸੰਗਤ ਦੇ ਜੂਠੇ ਬਰਤਨ ਮਾਂਜਦਿਆਂ ਵੇਖ ਇੱਕ ਸਿੱਖ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਅਰਜ਼ ਕੀਤੀ, "ਸੱਚੇ ਪਾਤਸ਼ਾਹ ਜੀ, ਆਪ ਜੀ ਦੇ ਵੱਡੇ ਸਾਹਿਬਜ਼ਾਦੇ ਬੇਅੰਤ ਜੀ ਸਾਡੇ ਜੂਠੇ ਭਾਂਡੇ ਨਾ ਮਾਂਜਣ।"

ਸ੍ਰੀ ਸਤਿਗੁਰੂ ਜੀ ਬਚਨ ਕੀਤਾ, "ਤੁਸੀਂ ਇਹਨਾਂ ਨੂੰ ਸੇਵਾ ਕਰਨ ਦੀ ਜਾਚ ਸਿੱਖਣ ਦਿਓ, ਤੇ ਅਰਦਾਸ ਕਰੋ, ਸੱਚੇ ਪਾਤਸ਼ਾਹ ਇਹਨਾਂ ਨੂੰ ਸਾਧ ਸੰਗਤ ਦੀ ਸੇਵਾ ਦਾ ਚਾਅ ਤੇ ਭਰੋਸਾ ਬਖ਼ਸ਼ਣ।"



ਏਸੇ ਤਰ੍ਹਾਂ ਬੇਅੰਤ ਜੀ ਸੇਵਾ ਕਰ ਰਹੇ ਸਨ, ਤਾਂ ਬੇਅੰਤ ਜੀ ਦੇ ਦਾਦੀ ਮਾਤਾ ਜੀਵਨ ਕੌਰ ਜੀ ਆ ਗਏ। ਆਪਣੇ ਪੋਤਰੇ ਨੂੰ ਸੇਵਾ ਕਰਦਿਆਂ ਵੇਖਕੇ ਬੜੇ ਖੁਸ਼ ਹੋਏ। ਆਪ ਵੀ ਚੌਂਕੜਾ ਮਾਰ ਕੇ ਬੈਠ ਗਏ ਅਤੇ ਸੇਵਾ ਕਰਨ ਲੱਗ ਪਏ । ਮਾਤਾ ਜੀ ਨੇ ਦੱਸਿਆ "ਮੈਨੂੰ ਮੇਰੇ ਪਿਤਾ ਜੀ (ਸੂਬਾ ਖੁਸ਼ਹਾਲ ਸਿੰਘ) ਨੇ ਮੱਤ ਦਿੱਤੀ ਸੀ ਕਿ ਜੇ ਸੇਵਕ ਬਨਣਾ ਹੈ, ਤਾਂ ਸ਼ੌਕੀਨੀ ਨੇੜੇ ਨਹੀਂ ਆਉਣ ਦੇਣੀ । ਉਹ ਮੱਤ ਮੈਂ ਪੱਲੇ ਬੱਧੀ ਹੋਈ ਹੈ।" ਮਾਤਾ ਜੀ ਨੇ ਕਿਹਾ ਕਿ ਗੁਰੂ ਜੀ ਦਾ ਹੁਕਮ ਹੈ ਜੂਠੇ ਭਾਂਡੇ ਮਾਂਜਣ ਦੀ ਸੇਵਾ ਮਨ ਦੀ ਮੈਲ ਦੂਰ ਕਰਦੀ ਹੈ ।

ਪ੍ਰਸ਼ਨ:-

1. ਸਤਿਗੁਰੂ ਜਗਜੀਤ ਸਿੰਘ ਜੀ ਕਿਹੜੇ ਸਿੱਖਾਂ ਤੇ ਪ੍ਰਸੰਨ ਹੁੰਦੇ ਸਨ ?

2. ਸਤਿਗੁਰੂ ਜੀ ਦੇ ਬਚਪਨ ਦਾ ਨਾਂ ਦੱਸੋ ?

3. ਸਿੱਖ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਕੀ ਬੇਨਤੀ ਕੀਤੀ ?

4. ਸਤਿਗੁਰੂ ਜਗਜੀਤ ਸਿੰਘ ਜੀ ਦੀ ਦਾਦੀ ਜੀ ਦਾ ਕੀ ਨਾਂ ਸੀ ?

5. ਸਤਿਗੁਰੂ ਜੀ ਕੀ ਸੇਵਾ ਕਰ ਰਹੇ ਸਨ?

# ਪੰਜ ਕਕਾਰ

1. ਕੰਘਾ- ਕੇਸਾਂ ਦੀ ਸਫਾਈ ਲਈ ।

2. ਕੇਸ- ਸਿੱਖੀ ਦੀ ਪਹਿਚਾਣ ।

3. ਕੜਾ- ਵਹਿਮਾਂ ਭਰਮਾਂ ਨੂੰ ਤੋੜਨ ਲਈ।

4. ਕਿਰਪਾਨ- ਸਵੈ ਵਿਸ਼ਵਾਸ ਲਈ ।

5. ਕਛਿਹਰਾ- ਚੰਗੇ ਆਚਰਣ ਲਈ ।



# ਸ਼ਬਦ

ਆਸਾ ਘਰੁ ੭ ਮਹਲਾ ੫॥

ਹਰਿ ਕਾ ਨਾਮੁ ਰਿਦੈ ਨਿਤ ਧਿਆਈ ॥
ਸੰਗੀ ਸਾਥੀ ਸਗਲ ਤਰਾਂਈ ॥੧॥
ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥
ਸਿਮਰਿ ਸਿਮਰਿ ਤਿਸੁ ਸਦਾ ਸਮਾਲੇ ॥੧॥ ਰਹਾਉ॥
ਤੇਰਾ ਕੀਆ ਮੀਠਾ ਲਾਗੈ ॥ ਹਰਿ ਨਾਮੁ ਪਦਾਰਥੁ ਨਾਨਕ ਮਾਂਗੈ ॥੨॥



# ਮਾਲਾ

ਮਾਲਾ ਭਗਤ ਜਨਾਂ ਦਾ ਗਹਿਣਾ ।
ਸਿਮਰਨ ਕਰਨਾ ਰਾਜੀ ਰਹਿਣਾ ।
ਬੱਚੇ ਧੰਨ ਜੋ ਫੇਰਨ ਮਾਲਾ ।
ਸਤਿਗੁਰ ਉਨ੍ਹਾਂ ਦਾ ਰਖਵਾਲਾ ।
ਮਾਰ ਚੌਂਕੜਾ ਜਪਦੇ ਨਾਮ ।
ਦੋਨੋਂ ਵਕਤ ਸੁਬ੍ਹਾ ਤੇ ਸ਼ਾਮ ।
ਗੁਰ ਚਰਨਾਂ ਨਾਲ ਰਹਿੰਦੇ ਜੁੜੇ ।
ਮੰਦੇ ਕਰਮਾਂ ਵਲੋਂ ਮੁੜੇ ।
ਧੰਨ ਪਿਤਾ ਤੇ ਧੰਨ ਹੈ ਮਾਈ ।
ਸੰਥਾ ਸੁੰਦਰ ਜਿੰਨ੍ਹਾਂ ਪੜ੍ਹਾਈ ।
ਅੰਮ੍ਰਿਤ ਵੇਲੇ ਕਰ ਇਸ਼ਨਾਨ ।
ਗੁਰ ਚਰਨਾਂ ਦਾ ਧਰਨ ਧਿਆਨ ।
ਸਤਿ-ਸੰਗਤ ਵਿਚ ਜਾਕੇ ਉਹ ।
ਗੁਰ ਬਾਣੀ ਨੂੰ ਗਾਕੇ ਉਹ ।
ਬਸਤਾ ਲੈ ਜਾਂਦੇ ਪਾਠਸ਼ਾਲਾ ।
ਅਗੇ ਪਿੱਛੇ ਫੇਰਨ ਮਾਲਾ ।

ਸੰਤ ਨਿਧਾਨ ਸਿੰਘ 'ਆਲਿਮ'

# ਪ੍ਰਸ਼ਾਦਾ ਛਕਣ ਵੇਲੇ ਸਿਰ ਢੱਕਣਾ



# ਪ੍ਰਸ਼ਾਦਾ ਛਕਣ ਦੀ ਮਰਿਆਦਾ

- ਪ੍ਰਸ਼ਾਦ ਬੈਠ ਕੇ ਛਕਣਾ ।
- ਪ੍ਰਸ਼ਾਦਾ ਛਕਦੇ ਸਮੇਂ ਸਿਰ ਢੱਕ ਕੇ ਰੱਖੋ ।
- ਪੰਜ ਕਕਾਰ ਦੇ ਧਾਰਣੀ ਹਰ ਵੇਲੇ ਰਹਿਣਾ ।
- ਪ੍ਰਸ਼ਾਦ ਛਕਣ ਤੋਂ ਪਹਿਲਾਂ ਅਤੇ ਬਾਅਦ ਵਿੱਚ ਹੱਥ ਧੋਵੋ ।
- ਜੂਠ ਨਹੀਂ ਛੱਡਣੀ । ਥਾਲਾ ਧੋਕੇ ਜਲ ਛਕਣਾ ।
- ਪ੍ਰਸ਼ਾਦਾ ਛਕਣ ਉਪਰੰਤ ਅਰਦਾਸ ਕਰਨੀ ।



ਪਿਛਲੀ ਰਾਤ ਉਠ ਕੇ
ਹਰੂਰ ਇਸਨਾਨੁ ਕਰਨਾ
ਜਨਾਨੇ ਮਰਦਾਨੇ
ਜਰੂਰ ਬਾਣੀ ਕੰਠ ਕਰਨੀ।

ਹੁਕਮ
ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਤੁਸੀਂ ਡਾਕਟਰ ਬਣੋ,

ਇੰਜੀਨੀਅਰ ਬਣੋ,

ਐਮ.ਐਲ.ਏ., ਵਜ਼ੀਰ,

ਚੀਫ਼ ਮਨਿਸਟਰ ਬਣੋ,

ਪਰ ਸਿੱਖ ਜ਼ਰੂਰ ਬਣੋ।

ਹੁਕਮ- ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ